ਸ. ਸ਼ਮਸ਼ੇਰ ਸਿੰਘ ਜੀ 'ਅਸ਼ੋਕ'

# ਸਿੱਖ ਧਰਮ ਤੇ ਈਸਾਈਅਤ

## ਮੁੱਖ ਸ਼ਬਦ :

ਏਸ਼ੀਆ ਦੇ ਧਾਰਮਿਕ ਇਤਿਹਾਸ ਵਿਚ ਆਰੀਆ, ਯਹੂਦੀ, ਮੂਸਾਈ, ਈਸਾਈ, ਮੁਸਲਮਾਨ ਤੇ ਸਿੱਖ ਧਰਮ ਨਾ ਕੇਵਲ ਇਤਿਹਾਸਕ ਪੱਖ ਤੋਂ ਹੀ ਅਹਿਮ ਹਨ, ਸਗੋਂ ਸੁਤੰਤਰ ਵਿਚਾਰ ਧਾਰਾ ਤੇ ਸਭਿਆਚਾਰਕ ਨੁਕਤਾ ਨਿਗਾਹ ਤੋਂ ਵੀ ਬਹੁਤ ਮਹਾਨਤਾ ਰਖਦੇ ਹਨ। ਏਥੇ ਅਸੀਂ ਕੇਵਲ ਸਿੱਖ ਧਰਮ ਅਤੇ ਈਸਾਈਅਤ ਦੀ ਵਿਚਾਰ-ਧਾਰਾ ਨੂੰ ਹੀ ਮੁੱਖ ਰੱਖ ਕੇ ਉਨ੍ਹਾਂ ਦੇ ਈਸ਼ਵਰੀ ਚਿੰਤਨ ਤੇ ਧਰਮ ਸੰਬੰਧੀ ਖ਼ਿਆਲਾਂ ਦਾ ਇਤਿਹਾਸਿਕ ਸਰਵੇਖਣ ਕਰਨਾ ਹੈ ਤਾਂਕਿ ਕਿਸੇ ਨਿਸ਼ਚਿਤ ਨਤੀਜੇ ਉੱਤੇ ਅਪੜਨ ਲਈ ਸ੍ਰੀ ਗੁਰੂ ਨਾਨਕ–ਗੁਰੂ ਗੋਬਿੰਦ ਸਿੰਘ ਜੀ ਦੇ ਕਥਨ "ਬਨਿ ਤ੍ਰਿਨਿ ਪਰਬਤਿ ਹੈ ਪਾਰਬ੍ਰਹਮ।" ਅਥਵਾ "ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।" ਦੇ ਅਨੁਸਾਰ ਮਨੁੱਖ ਮਾਤ੍ਰ ਨੂੰ ਵਿਸ਼੍ਵਭ੍ਰਾਤ੍ਰਿ ਭਾਵ ਦਾ ਅਮਰ ਸੰਦੇਸ਼ ਦੇ ਸਕੀਏ।

## ਧਰਮ ਦਾ ਮੁੱਢ ਤੇ ਸਿੱਖ-ਈਸਾਈ ਵਿਚਾਰ-ਧਾਰਾ :

ਧਰਮ, ਜਿਵੇਂ ਕਿ ਪੁਰਾਣੇ ਤੇ ਨਵੇਂ ਏਸ਼ੀਆਈ ਖੋਜੀਆਂ ਦਾ ਕਥਨ ਹੈ, ਦਰ ਅਸਲ ਜਨ-ਜੀਵਨ ਸੰਬੰਧੀ ਮਨੁੱਖੀ ਕਰਤਬਾਂ ਦਾ ਇਕ ਅਜਿਹਾ ਸੁ ਮਧੁਰ ਸੰਮੇਲਨ ਹੈ ਜਿਸ ਵਿਚ ਲੋਕੀਂ ਈਸ਼ਵਰੀ ਏਕਤਾ ਦੇ ਨਾਤੇ ਜਾਤਿ ਪਾਤਿ-- ਜਾਂ ਦੇਸ਼-ਕੌਮ ਦੇ ਵਲ-ਵਿਤਕਰੇ ਮਿਟਾ ਕੇ ਹਮੇਸ਼ਾਂ ਲਈ ਕੁਝ ਇਕ ਮਿਕ ਜਿਹੇ ਹੋ ਜਾਂਦੇ ਹਨ। ਅਜਿਹੇ ਕਈ ਚਿੰਤਕ ਤੇ ਖੋਜੀ, ਜਿਨ੍ਹਾਂ ਨੇ ਵੇਦਾਂਤਿਕ ਅਦਵੈਤਵਾਦ ਦੇ ਦ੍ਰਿਸ਼ਟੀਕੋਣ ਤੋਂ ਕੁਝ ਖੁਲ੍ਹੇ ਡੁਲ੍ਹੇ, ਪਰ ਸੀਮਿਤ ਜਿਹੇ ਢੰਗ ਨਾਲ ਨਵੀਂ ਭੰਨ-ਘੜ ਕਰ ਕੇ ਮਾਨਵ ਧਰਮ ਦੀ ਵਿਸ਼ਾਲਤਾ ਨੂੰ ਅਪਣਾਇਆ ਤੇ ਧਰਮ ਸੰਬੰਧੀ ਆਪਣੇ ਵਿਚਾਰਕ ਨਜ਼ਰੀਏ ਨੂੰ ਦੁਨੀਆਂ ਦੇ ਸਾਹਮਣੇ ਕੁਝ ਨਵੇਂ ਰੰਗ-ਰੂਪ ਵਿਚ ਨਿਖਾਰ ਕੇ ਰੱਖਿਆ ਹੈ, ਵਾਸਤਵ ਵਿਚ ਇਸੇ ਸਦੀ ਦੇ ਵਿਅਕਤੀ ਸਨ, ਪਰ ਜਗਤ ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਇਸ ਦੁਨੀਆਂ ਉਤੇ ਆਏ ਸਨ, ਇਸ ਲਈ ਉਨ੍ਹਾਂ ਨੇ ਪਹਿਲੋਂ ਹੀ ਬੜੇ ਤਹਕੀਕੀ ਢੰਗ ਨਾਲ ਮਾਨਵ ਧਰਮ ਦਾ ਸਹੀ ਤੇ ਬੁਨਿਆਦੀ ਰੂਪ ਜਿਸ ਤਰ੍ਹਾਂ ਉਜਾਗਰ ਕਰਕੇ ਦਸਿਆ ਤੇ ਉਸ ਨੂੰ ਪੁਰਾਣੇ ਖਿਆਲੀ ਫ਼ਲਸਫ਼ੇ ਦੀਆਂ ਵਲਗਣਾਂ ਵਿਚੋਂ ਕੱਢ ਕੇ ਜਨ-ਜੀਵਨ ਦਾ ਅੰਗ ਬਣਾਇਆ, ਉਹ ਉਨ੍ਹਾਂ ਦੇ ਇਨ੍ਹਾਂ ਮਹਾਵਾਕਾਂ ਤੋਂ ਭਲੀ ਪ੍ਰਕਾਰ ਸਪੱਸ਼ਟ ਹੁੰਦਾ ਹੈ—

੧. ਏਕੋ ਕਰਤਾ ਜਿਨਿ ਜਗੁ ਕੀਆ ॥ ... ...
ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥
(ਬਸੰਤੁ ਮਹਲਾ ੧)

੨. ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨੁ ॥
ਜੁਗਤਿ ਧੋਤੀ ਸੁਰਤਿ ਚਉਕਾ, ਤਿਲਕੁ ਕਰਣੀ ਹੋਇ ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥ ੧ ॥
(ਵਾਰ ਸਾਰੰਗ, ਸਲੋਕੁ ਮ: ੧)

੩. ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥
ਰੋਗੁ ਨ ਬਿਆਪੈ ਨਾ ਜਮ ਦੋਖੰ ॥ (ਗਉੜੀ ਮਹਲ ੧੨)

੪. ਸੁਚਿ ਹੋਵੈ ਤਾ ਸਚੁ ਪਾਈਐ ॥ (ਵਾਰ ਆਸਾ ਮ: ੧)

੫. ਧਰਮ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥
ਤਾ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥ ੮ ॥
(ਆਸਾ ਮਹਲਾ ੧, ਕਾਫੀ, ਅਸਟਪਦੀਆਂ)

੬. ਕਰਮੁ ਧਰਮੁ ਸਚੁ ਸਾਚਾ ਨਾਉ ॥
ਤਾ ਕੈ ਸਦ ਬਲਿਹਾਰੈ ਜਾਉ ॥ (ਆਸਾ ਮਹਲਾ ੧)

ਪੰਜਾਬ ਦੇ ਪ੍ਰਸਿੱਧ ਕਵੀ ਹਰਿ ਦਯਾਲ ਨੇ ਸੰਸਕ੍ਰਿਤ ਸੂਕਤਾਵਲੀ ਦੇ ਆਧਾਰ ਤੇ ਧਰਮ ਦੇ ਇਨ੍ਹਾਂ ਹੀ ਤੱਥਾਂ ਨੂੰ ਲੈ ਕੇ ਸਤ ਧਰਮ ਦੇ ਦਸ ਲਿੰਗ ਅਥਵਾ ਚਿੰਨ੍ਹ ਇਸ ਤਰ੍ਹਾਂ ਲਿਖੇ ਹਨ—

ਖਿਮਾ ਅਹਿੰਸਾ ਦਯਾ ਮ੍ਰਿਦੁ ਸਤ ਵਚਨ ਤਪ ਦਾਨ ।
ਸੀਲ ਸੋਚ ਤ੍ਰਿਸਨਾ ਬਿਨਾ ਧਰਮ ਲਿੰਗ ਦਸ ਜਾਨ ॥ (ਸਾਰੁਕਤਾਵਲੀ)

ਧਰਮ ਦੇ ਇਨ੍ਹਾਂ ਹੀ ਲੱਛਣਾਂ ਨੂੰ, ਜਿਵੇਂ ਕਿ ਗੁਰਬਾਣੀ ਦੇ ਪ੍ਰਮਾਣਾਂ ਤੋਂ ਸਾਬਤ ਹੁੰਦਾ ਹੈ, ਦਸਾਂ ਹੀ ਸਿੱਖ ਗੁਰੂਆਂ ਨੇ ਸਿੱਖ ਪੰਥ ਦੀ ਸਾਜਨਾ ਕਰਨ ਸਮੇਂ ਮਨ ਵਚਨ ਕਰਮ ਤੋਂ ਅਪਣਾਇਆ ਤੇ ਆਪਣੇ ਸਿੱਖਾਂ ਨੂੰ ਇਸ ਧਾਰਮਿਕ ਭਾਵਨਾ ਉਤੇ ਦ੍ਰਿੜ੍ਹ ਰਹਿਣ ਦਾ ਆਦੇਸ਼ ਦਿੱਤਾ ।

ਗੁਰਮਤ ਦੇ ਮੁਕਾਬਲੇ ਤੇ ਈਸਾਈ ਮਜ਼ਹਬ ਵਿਚ ਮਾਨਵੀ ਧਰਮ ਦੇ ਇਹੋ ਚਿੰਨ੍ਹ, ਜਿਵੇਂ ਕਿ ਬਾਈਬਲ ਦੇ ਨਵੇਂ ਤੇ ਪੁਰਾਣੇ ਅਹਿਦਨਾਮਿਆਂ ਦਾ ਪਰਸਪਰ ਮਿਲਾਨ ਕਰਨ ਤੇ ਪਤਾ ਲਗਦਾ ਹੈ ਕ੍ਰਮਿਕ ਰੂਪ ਵਿਚ ਇਸ ਤਰ੍ਹਾਂ ਉਘੜਦੇ ਨਜ਼ਰ ਆਉਂਦੇ ਹਨ ਜਿਸ ਤਰ੍ਹਾਂ ਕਿ ਮਹਿੰਦੀ ਦੇ ਪੱਤਿਆਂ ਵਿਚੋਂ ਲਾਲ ਰੰਗ, ਪਰ ਫੇਰ ਪਿਛੋਂ ਗਿਆਨ ਕਾਂਡ ਨੂੰ ਇਕ ਪਾਸੇ ਰੱਖਦਿਆਂ ਹੋਇਆਂ ਜਿਉਂ ਹੀ ਈਸਾਈਅਤ ਕਰਮ ਕਾਂਡ ਵਿਚ ਦਾਖਲ ਹੁੰਦੀ ਹੈ ਤਾਂ ਧਰਮ ਦੇ ਇਹ ਲੱਛਣ ਕੁਝ ਧੁੰਦਲੇ ਪਰਛਾਵੇਂ ਬਣਨ ਲੱਗ ਪੈਂਦੇ ਹਨ, ਜਿਵੇਂ ਕਿ ਅਗੇ ਕੁਝ ਵਿਚਾਰਕ ਮੱਤ-ਭੇਦਾਂ ਤੋਂ ਪਤਾ ਲਗਦਾ ਹੈ ।

## ਇਤਿਹਾਸਿਕ ਪੱਖ ਤੋਂ ਈਸਾਈਅਤ ਤੇ ਸਿੱਖ ਧਰਮ :

ਕਿਤਾਬਿ ਮੁਕੱਦਸ [ਬਾਈਬਲ] ਦੇ ਦੋਹਾਂ ਪੁਰਾਣੇ ਤੇ ਨਵੇਂ ਅਹਿਦ ਨਾਮਿਆਂ ਦਾ ਅਧਿਐਨ ਕਰਨ ਤੇ ਪਤਾ ਲਗਦਾ ਹੈ ਕਿ ਈਸਾਈਅਤ ਮੁੱਢਲੇ ਯਹੂਦੀ ਮਤ ਤੇ ਮੂਸਾਈ ਮਤ ਦਾ ਇਕ ਵਿਕਸਿਤ ਰੂਪ ਹੈ । ਕਤੇਬੀ ਸੰਪ੍ਰਦਾਵਾਂ ਵਿਚ ਯਹੂਦੀ ਤੇ ਮੂਸਾਈ ਦਰ ਅਸਲ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਭਾਰਤ ਵਿਚ ਆਰੀਆ ਅਥਵਾ ਵੇਦਕ ਧਰਮ ਤੇ ਪੁਰਾਣਿਕ ਬ੍ਰਾਹਮਣੀ ਅਥਵਾ ਸਨਾਤਨ ਧਰਮ । ਜਿਸ ਤਰ੍ਹਾਂ ਵੇਦਕ ਤੇ ਪੁਰਾਣਿਕ ਕਾਲ ਵਿਚ ਆਰੀਆ ਤੇ ਬ੍ਰਾਹਮਣੀ ਮਤ ਦੇ ਪੈਰੋਕਾਰ ਦੇਵਤਿਆਂ ਅਗੇ ਅਨੇਕ ਕਿਸਮ ਦੇ ਜਾਨਵਰਾਂ ਦੀਆਂ ਕੁਰਬਾਨੀਆਂ ਦਿੰਦੇ ਸਨ, ਉਸੇ ਤਰ੍ਹਾਂ ਯਹੂਦੀਆਂ ਤੇ ਮੂਸਾਈਆਂ ਵਲੋਂ ਯੂਰੋਸਲਮ [ਅਰਬ] ਦੇ ਸਥਾਨ ਪਰ ਜਹੋਵਾ ਆਦਿ ਦੇਵਤਿਆਂ ਅਗੇ ਪਸ਼ੂਆਂ ਤੇ ਹੋਰ ਜਾਨਵਰਾਂ ਦੀਆਂ ਕੁਰਬਾਨੀਆਂ ਦੇਣ ਦੀ ਖੁਲ੍ਹ ਸੀ । ਈਸਾਈ ਮਜ਼ਹਬ ਹਜ਼ਰਤ ਈਸਾ ਨੇ ਉਨ੍ਹਾਂ ਹੀ ਅੰਧ-ਵਿਸ਼ਵਾਸਾਂ ਨੂੰ ਉਪਦੇਸ਼ ਦੇ ਕੇ ਹਟਾਇਆ ਸੀ ਜਿਸ ਕਰਕੇ ਉਹ ਯਹੂਦੀਆਂ ਵਲੋਂ ਜ਼ੋਰ ਦੇਣ ਤੋਂ ਰੋਮਨ ਸਰਕਾਰ ਵਲੋਂ ਫਾਂਸੀ ਦੇ ਤਖਤੇ ਉਤੇ ਕੜ੍ਹਾਏ ਗਏ ਸਨ ।

ਈਸਾਈਆਂ ਵਾਂਗ ਹੀ ਸਿੱਖ ਧਰਮ ਵੀ, ਜਿਸ ਨੇ ਗੁਰੂ ਨਾਨਕ ਆਦਿ ਦਸ ਗੁਰੂਆਂ ਦੀ ਅਗਵਾਈ ਹੇਠ ਤਮਾਮ ਵੇਦਿਕ ਤੇ ਬ੍ਰਾਹਮਣੀ ਮਤ ਦੀਆਂ ਰੀਤਾਂ ਰਸਮਾਂ ਦਾ ਖੰਡਨ ਕੀਤਾ ਤੇ ਭੁੱਲੀ ਭਟਕੀ ਹੋਈ ਜਨਤਾ ਨੂੰ ਸਿੱਧਾ

ਗੁਰਮਤਿ ਗਾਡੀ ਰਾਹ ਦੱਸ ਕੇ ਉਸ ਦੇ ਉਤੇ ਚਲਾਇਆ, ਇਕ ਇਹੋ ਜਿਹੀ ਹੀ ਇਨਕਲਾਬੀ ਧਾਰਮਿਕ ਵਿਚਾਰਧਾਰਾ ਸੀ। ਅੰਤ ਵਿਚ ਗੁਰੂ ਨਾਨਕ ਦੇ ਉਸੇ ਸਿੱਖ ਪੰਥ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਛਕਾ ਕੇ ਇਕ ਅਤਿ ਬਲਵਾਨ ਤੇ ਸ਼ਕਤੀ ਸ਼ਾਲੀ ਖਾਲਸਾ ਪੰਥ ਦਾ ਰੂਪ ਦਿੱਤਾ, ਜੋ ਹੁਣ ਤੁਹਾਡੇ ਸਾਹਮਣੇ ਪ੍ਰਤੱਖ ਨਜ਼ਰ ਆ ਰਿਹਾ ਹੈ।

## ਸਿੱਖ ਧਰਮ ਤੇ ਈਸਾਈਅਤ ਦਾ ਫ਼ਰਕ :

ਈਸਾਈ ਮਜ਼ਹਬ ਦੇ ਮੂਲ ਪ੍ਰਵਰਤਕ ਹਜ਼ਰਤ ਈਸਾ ਅੱਜ ਤੋਂ ਲਗ ਭਗ ਦੋ ਹਜ਼ਾਰ ਵਰ੍ਹੇ ਪਹਿਲਾਂ ਫਲਸਤੀਨ ਵਿਚ ਇਕ ਕੁਆਰੀ ਲੜਕੀ ਮਰੀਅਮ ਦੇ ਪੇਟੋਂ ਪੈਦਾ ਹੋਏ ਸਨ ਜਿਸ ਕਰ ਕੇ ਪਿਤਾ ਬਿਹੀਨ ਹੋਣ ਕਰ ਕੇ ਉਨ੍ਹਾਂ ਨੂੰ ਰੱਬ ਦੇ ਪੁਤ੍ਰ ਕਿਹਾ ਜਾਂਦਾ ਹੈ ਤੇ ਸਾਬਤ ਕੀਤਾ ਜਾਂਦਾ ਹੈ ਕਿ ਰੱਬ ਰਹੀਮ ਨੇ ਹੀ ਉਨ੍ਹਾਂ ਨੂੰ ਬਨੀ ਇਜਰਾਈਲ ਦੇ ਸੁਧਾਰ ਵਾਸਤੇ ਕੁਆਰੀ ਮਰੀਅਮ ਦੇ ਪੇਟ ਵਿਚ ਰੂਹ-ਉਲ-ਕੁਦਸ (ਪਵਿਤ੍ਰ ਰੂਹ) ਦਾ ਪ੍ਰਵੇਸ਼ ਕਰਵਾ ਕੇ ਆਪਣਾ ਪੁਤ੍ਰ ਥਾਪਿਆ ਅਤੇ ਇਸ ਦੇ ਨਾਲ ਹੀ ਆਪਣੇ ਇਕ ਫ਼ਰਿਸ਼ਤੇ ਰਾਹੀਂ ਕੁਆਰੀ ਮਰੀਅਮ ਦੇ ਹੋਣ ਵਾਲੇ ਪਤੀ ਯੂਸਫ਼ ਇਬਨ ਦਾਊਦ ਨੂੰ ਅਖਵਾਇਆ ਕਿ ਤੂੰ ਆਪਣੀ ਔਰਤ ਮਰੀਅਮ ਨੂੰ ਆਪਣੇ ਘਰ ਲਿਆਉਣ ਤੋਂ ਨਾ ਡਰ, ਕਿਉਂਕਿ ਜੋ ਬੱਚਾ ਉਸ ਦੇ ਪੇਟ ਵਿਚ ਹੈ ਉਹ ਰੂਹ-ਉਲ-ਕੁਦਸ [ਪਵਿਤ੍ਰ ਰੂਹ] ਦੇ ਕਾਰਣ ਹੈ।

ਪਰ ਸਿੱਖ ਧਰਮ ਦੀ ਵਿਚਾਰ ਧਾਰਾ, ਜਿਵੇਂ ਕਿ ਗੁਰਬਾਣੀ ਤੋਂ ਪਤਾ ਲਗਦਾ ਹੈ, ਅੰਜੀਲ ਦੇ ਇਨ੍ਹਾਂ ਵਿਚਾਰਾਂ ਤੋਂ ਉਲਟ ਹੈ। ਭਗਤੀ ਲਹਿਰ ਦੇ ਪ੍ਰਸਿੱਧ ਆਗੂ ਭਗਤ ਕਬੀਰ ਜੀ ਇਸ ਰਹੱਸ ਦਾ ਉਦਘਾਟਨ ਕਰਦੇ ਹੋਏ ਇਸ ਤਰ੍ਹਾਂ ਫ਼ਰਮਾਉਂਦੇ ਹਨ :

ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ। (ਗੋਂਡ ਕਬੀਰ ਜੀ)

ਜਿਸ ਕਰ ਕੇ ਗੁਰੂ ਸਾਹਿਬ ਅਕਾਲ ਪੁਰਖ ਵਾਹਿਗੁਰੂ ਨੂੰ ਕਿਸੇ ਇਕ ਵਿਅਕਤੀ ਦਾ ਪਿਤਾ ਨਹੀਂ, ਸਗੋਂ ਕੁਲ ਦੁਨੀਆਂ ਦਾ ਸਰਬ ਸਾਝਾ ਬਾਪ ਕਹਿ ਕੇ ਉਪਮਾਉਂਦੇ ਹਨ —

ਤੂੰ ਸਾਝਾ ਸਾਹਿਬ ਬਾਪੁ ਹਮਾਰਾ ॥ (ਮਾਝ ਮਹਲਾ ੫)

ਨਾ ਕੇਵਲ ਪਿਤਾ ਹੀ ਸਗੋਂ ਮਾਤਾ ਵੀ ਉਹੋ ਅਕਾਲ ਪੁਰਖ ਹੈ--

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ ॥ (ਮਾਝ ਮਹਲਾ ੫)

ਪਰ ਉਸ ਅਕਾਲ ਪੁਰਖ ਵਾਹਿਗੁਰੂ ਦਾ ਕੋਈ ਮਾਤਾ-ਪਿਤਾ ਨਹੀਂ, ਕਿਉਂਕਿ ਉਹ ਅਜੂਨੀ ਤੇ ਜਨਮ-ਮਰਨ ਤੋਂ ਰਹਿਤ ਹੈ—

ਅਕਾਲ ਮੂਰਤਿ ਅਜੂਨੀ ਸੈਭਉ......(ਰਾਮਕਲੀ ਮਹਲਾ ੫)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੇ ਇਸ ਬੁਨਿਆਦੀ ਸਿਧਾਂਤ ਉਤੇ ਆਪਣੀ ਪ੍ਰਵਾਨਗੀ ਦੀ ਮੋਹਰ ਇਸ ਤਰ੍ਹਾਂ ਲਾਈ ਹੈ।

(੧) ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮ ਨ ਨਾਰੀ ॥
ਅਕੁਲ ਨਿਰੰਜਨ ਅਪਰਪਰੰਪਰੁ ਸਗਲੀ ਜੋਤਿ ਤੁਮਾਰੀ ॥੨॥ (ਸੋਰਠਿ ਮਹਲਾ ੧)

(੨) ਬੇਦ ਕਤੇਬੀ ਭੇਦੁ ਨ ਜਾਤਾ ॥
ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥
ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ ॥੬॥ (ਮਾਰੂ ਸੋਹਲੇ ਮਹਲਾ ੧)

ਸੁਹਿਰਦ ਸੱਜਨ ਗੁਰਮਤ ਦੇ ਇਨ੍ਹਾਂ ਸਿਧਾਂਤਾਂ ਤੋਂ ਸਾਫ਼ ਅੰਦਾਜ਼ਾ ਲਗਾ ਸਕਦੇ ਹਨ ਕਿ ਜਦ ਅਕਾਲ ਪੁਰਖ ਨਿਰੰਜਨ ਨਿਰੰਕਾਰ ਦਾ ਕੋਈ ਮਾਤਾ, ਪਿਤਾ, ਪੁਤ੍ਰ, ਭਾਈ, ਇਸਤ੍ਰੀ ਆਦਿ ਨਹੀਂ ਹੈ ਤੇ ਉਹ ਸਾਰੀ ਦੁਨੀਆਂ ਦਾ ਸਿਰਜਨ ਹਾਰ, ਪਾਲਨਹਾਰ ਤੇ ਨਿਯੰਤਾ ਹੈ ਤਾਂ ਕਿਸੇ ਇਕ ਵਿਅਕਤੀ ਨੂੰ ਰੱਬ ਦੀ ਅੰਸ਼ ਜਾਂ ਰੂਹ-ਉਲ-ਕੁਦਸ ਦਾ ਮੇਲ ਦੱਸ ਕੇ ਉਸ ਪਰਮੇਸ਼ਰ ਦਾ ਖਾਸ ਪੁਤ੍ਰ ਕਿਵੇਂ ਕਲਪਿਆ ਜ਼ਾ ਸਕਦਾ ਹੈ, ਕਦਾਚਿਤ ਨਹੀਂ । ਸਿੱਖ ਧਰਮ ਦਾ ਇਹੋ ਅਸੂਲ ਈਜ਼ਾਈਅਤ ਦੇ ਅਕੀਦੇ ਨਾਲੋਂ ਵਖਰੇ-ਪਣ ਦਾ ਸੂਚਕ ਹੈ ।

**ਈਸਾਈਅਤ ਤੇ ਇਸਲਾਮੀ ਅਸਲ ਦੂਆ-ਤੀਨ ਤੇ ਗੁਰਮਤ :**

ਵੇਦਕ ਤੇ ਪੁਰਾਣਿਕ ਦੇਵਤਾਵਾਦ ਦੇ ਮੁਕਾਬਲੇ ਤੇ ਈਸਾਈਅਤ ਦੇ ਇਸਲਾਮ ਵਿਚ ਕ੍ਰਮ ਅਨੁਸਾਰ ਤ੍ਰਿਤ੍ਵ (Trinity) ਤੇ ਦ੍ਵਿਤ੍ਵ (Duality) ਦਾ ਅਸੂਲ ਆਮ ਪ੍ਰਚਲਿਤ ਹੈ ਜਿਸ ਨੂੰ ਗੁਰੂ ਨਾਨਕ ਤੇ ਗੁਰੂ ਅਮਰ ਦਾਸ ਜੀ ਨੇ ਆਪਣੀ ਬਾਣੀ ਵਿਚ ਦੂਆ-ਤੀਆ ਦੇ ਸੰਕੇਤਕ ਸ਼ਬਦਾਂ ਰਾਹੀਂ ਬਿਆਨਿਆ ਹੈ । ਇਸਲਾਮ ਦੇ ਅਕੀਦੇ ਮੁਤਾਬਕ ਦ੍ਵਿਤ੍ਵ (Duality) ਦਾ ਅਰਥ ਹੈ ਦੂਆ ਅਥਵਾ ਖ਼ੁਦਾ ਤੇ ਰਸੂਲ ਤੇ ਈਸਾਈਅਤ ਵਿਚ ਇਸ ਦੂਆ ਦੇ ਨਾਲ ਇਕ ਹੋਰ ਅੰਕ ਜੋੜ ਕੇ ਅਰਥਾਤ-ਖ਼ੁਦਾ, ਯਸੂ ਮਸੀਹ ਤੇ ਰੂਹ-ਉਲ-ਕੁਦਸ ਸ਼ਾਮਲ ਕਰਕੇ ਇਸ ਨੂੰ ਤ੍ਰਿਮੂਰਤੀ (Trinity) ਜਾਤੀਆਂ ਬਣਾ ਦਿੱਤਾ ਹੈ, ਪਰ ਗੁਰੂ ਸਾਹਿਬ ਆਪਣੀ ਬਾਣੀ ਵਿਚ ਇਕ ਅਕਾਲ ਪੁਰਖ ਸਿਰਜਨਹਾਰ ਉਤੇ ਭਰੋਸਾ ਰਖ ਕੇ ਇਸ ਦੂਏ-ਤੀਏ ਦੀ ਭਾਵਨਾ ਦਾ ਇਸ ਤਰਾਂ ਡੰਕੇ ਦੀ ਚੋਟ ਨਾਲ ਖੰਡਨ ਕਰਦੇ ਹਨ :—

(੧) ਗਣਤ ਨ ਗਣੀਐ ਸਹਸਾ ਜੀਐ ॥
ਕਿਉਂ ਸੁਖ ਪਾਵੈ ਦੂਐ ਤੀਐ ।
ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਾਈ ਹੇ ॥ ੧੨ ॥ (ਮਾਰੂ ਸੋਹਲੇ ਮਹਲਾ ੧)

(੨) ਅੰਮ੍ਰਿਤ ਪੀਆ ਸਤਿਗੁਰ ਦੀਆ ॥
ਅਵਰੁ ਨ ਜਾਣਾ ਦੂਆ ਤੀਆ ॥
ਏਕੋ ਏਕ ਸੁ ਅਪਰ ਅਪਰੰਪਰੁ ਪਰਖਿ ਖਜਾਨੈ ਪਾਇਦਾ ॥ ੧੩ ॥ (ਮਾਰੂ ਸੋਹਲੇ ਮਹਲਾ ੧)

(੩) ਲੇਖਾ ਮਾਗੈ ਤਾ ਕਿਨਿ ਦੀਐ ॥
ਸੁਖ ਨਾਹੀ ਫੁਨਿ ਦੂਐ ਤੀਐ ॥
ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥ ੭ ॥
(ਮਾਝ ਮਹਲਾ ੩, ਅਸਟਪਦੀ)

ਇਸ ਕਾਰਣ ਮਜਬੂਰਨ ਕਹਿਣਾ ਪੈਂਦਾ ਹੈ ਕਿ ਇਸ ਤਰ੍ਹਾਂ ਕਿਸੇ ਵੀ ਧਾਰਮਿਕ ਵਿਸ਼ਵਾਸ ਦੇ ਅਧੀਨ ਦੂਆ ਤੀਆ ਦੀ ਗਿਣਤੀ ਵਿਚ ਪੈਣ ਤੇ ਜਿਗਿਆਸੂ ਜੀਵਨ ਨੂੰ ਕੋਈ ਵੀ ਆਤਮਿਕ ਆਨੰਦ ਪ੍ਰਾਪਤ ਨਹੀਂ ਹੁੰਦਾ, ਸਗੋਂ ਉਸ ਦੀ ਦੁਬਿਧਾ ਹੀ ਵਧਦੀ ਹੈ ।

**ਕਰਮ-ਫਲ ਤੇ ਗੁਨਾਹਾਂ ਦੀ ਮਾਫੀ :**

ਈਸਾਈਅਤ ਦਾ ਸਭ ਤੋਂ ਵੱਡਾ ਵਿਸ਼ਵਾਸ਼ ਹੈ ਕਿ ਹਜ਼ਰਤ ਯਸੂ ਮਸੀਹ ਖ਼ੁਦਾਵੰਦ ਕਰੀਮ ਦਾ ਪਿਆਰਾ ਪੁਤ੍ਰ ਹੋਣ ਦੀ ਹੈਸੀਅਤ ਵਿਚ ਉਨ੍ਹਾਂ ਸਾਰੇ ਸ਼ਰਧਾਲੂਆਂ ਨੂੰ, ਜੋ ਉਸ ਦੀ ਸੰਗਤ ਵਿਚ ਜਾ ਕੇ ਈਸਾਈਅਤ ਨੂੰ ਅਪਣਾ ਲੈਂਦੇ ਹਨ, ਸਾਰੇ ਗੁਨਾਹਾਂ ਤੋਂ ਮਾਫ਼ੀ ਦਿੰਦਾ ਹੈ ਤੇ ਖ਼ੁਦਾ ਵਲੋਂ ਉਨ੍ਹਾਂ ਲਈ ਰਬੀ ਰਹਮਤ ਦੇ ਦਰਵਾਜ਼ੇ ਖੁਲ੍ਹਾ ਦਿੰਦਾ ਹੈ ਜਿਸ ਕਰਕੇ ਕਿਸੇ ਵੀ ਜੀਵ ਨੂੰ ਆਪਣੇ ਬੁਰੇ ਕਰਮਾਂ ਦਾ ਫਲ ਏਥੇ ਜਾਂ ਉਥੇ-ਇਸ ਲੋਕ ਜਾਂ ਪਰਲੋਕ ਵਿਚ ਨਹੀਂ ਭੁਗਤਣਾ ਪੈਂਦਾ, ਪਰ ਸਿਖ ਧਰਮ ਦਾ ਅਕੀਦਾ ਇਸ ਤੋਂ ਉਲਟ ਮਨੁੱਖੀ ਜੀਵਨ ਤੇ ਉਸ ਦੇ ਕਰਮ-ਫਲ ਦੀ ਅਸਲੀਅਤ ਦਾ ਪਤਾ ਦੇਂਦਾ ਹੈ, ਜਿਸ ਤਰ੍ਹਾਂ ਕਿ ਗੁਰੂ ਸਾਹਿਬ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ —

(੧) ਕਲਿਜੁਗ ਬੀਜੁ ਬੀਜੈ ਬਿਨੁ ਨਾਵੈ,
ਸਭੁ ਲਾਹਾ ਮੂਲੁ ਗਵਾਇਆ ॥ (ਆਸਾ ਮਹਲਾ ੪)

(੨) ਜੈਸਾ ਬੀਜੈ ਤੈਸਾ ਖਾਵੈ ॥ (ਆਸਾ ਮਹਲਾ ੪)

(੩) ਸਤਿਜੁਗੁ ਤ੍ਰੇਤਾ ਦੁਆਪਰ ਭਣੀਐ, ਕਲਿਜੁਗੁ ਊਤਮੋ ਜੁਗ ਮਾਹਿ ॥
ਕੋਇ ਨਾ ਪਕੜੀਐ ਕਿਸੈ ਥਾਇ ॥੩॥ (ਆਸਾ ਮਹਲਾ ੫)

ਅਰਥਾਤ— ਜੋ ਵਿਅਕਤੀ ਜੇਹਾ ਕੋਈ ਚੰਗਾ ਮੰਦਾ ਕਰਮ ਕਰਦਾ ਹੈ ਉਹੋ ਉਸ ਦਾ ਫਲ ਭੁਗਤਦਾ ਹੈ। ਉਸ ਨੂੰ ਉਸ ਦੀ ਸਜ਼ਾ ਤੋਂ ਕੋਈ ਬਚਾ ਨਹੀਂ ਸਕਦਾ। ਕੋਈ ਵੀ ਜਪ ਤਪ ਜਾਂ ਤੀਰਥ-ਇਸ਼ਨਾਨ ਅਥਵਾ ਹੋਰ ਕਿਸੇ ਪ੍ਰਕਾਰ ਦਾ ਪੁੰਨ-ਦਾਨ ਐਵੇਂ ਦਿਲ ਪਰਚਾਵੇ ਦੀਆਂ ਗੱਲਾਂ ਹਨ, ਜਿਨ੍ਹਾਂ ਨਾਲ ਅੰਤਰ ਆਤਮੇ ਦੀ ਮੈਲ ਨਹੀਂ ਲਹਿ ਸਕਦੀ। ਖ਼ਤਾ ਕਰਨੀ ਜਾਂ ਅਪਰਾਧ ਕਮਾਉਣਾ ਸੰਸਾਰੀ ਜੀਵਾਂ ਦਾ ਸੁਭਾਵਿਕ ਕੰਮ ਹੈ, ਜਿਵੇਂ ਗੁਰਵਾਕ ਹੈ—

ਖਤਿਅਹੁ ਜੰਮੇ ਖਤੇ ਕਰ ਨਿਤ ਖਤਿਆ ਵਿਚਿ ਪਾਹਿ ॥
ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥
ਨਾਨਕ ਬਖਸੇ ਬਖਸੀਅਹਿ, ਨਾਹਿ ਤ ਪਾਹੀ ਪਾਹਿ ॥
(ਸਲੋਕ ਮਹਲਾ ੧, ਵਾਰ ਮਾਝ)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਕਥਨ ਦਾ ਭਾਵ ਇਹ ਕਿ ਜੇ ਅਕਾਲ ਪੁਰਖ ਭੁੱਲੇ ਭਟਕੇ ਜੀਵਾਂ ਨੂੰ ਸਤਿ ਸੰਗਤਿ ਦੀ ਬਖਸ਼ਿਸ਼ ਕਰੇ ਤਾਂ ਪਰਮੇਸ਼ਰ ਦਾ ਨਾਮ ਜਪਣ ਤੇ ਅੰਤਰ-ਆਤਮਾ ਨਿਰਮਲ ਹੋਣ ਨਾਲ ਹੀ ਰੱਬੀ ਬਖਸ਼ਿਸ਼ ਅਥਵਾ ਮਿਹਰ ਦਾ ਦਰ ਖੁਲ੍ਹ ਸਕਦਾ ਹੈ, ਨਹੀਂ ਤਾਂ ਹਮੇਸ਼ਾਂ ਪਾਹਣਾਂ ਜਾਂ ਪਨੀਆਂ ਦੀ ਮਾਰ ਹੀ ਪੈਂਦੀ ਹੈ।

## ਨਾਮ-ਸਿਮਰਨ ਦੀ ਮਹਾਨਤਾ ਕਿਉਂ ਤੇ ਕਿਵੇਂ ?

ਸਿੱਖ ਧਰਮ ਵਿਚ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤ੍ਰ ਬਾਣੀ ਤੋਂ ਪਤਾ ਲਗਦਾ ਹੈ, ਹਰ ਥਾਵੇਂ ਨਾਮ ਸਿਮਰਨ ਦੀ ਬੜੀ ਮਹਾਨਤਾ ਹੈ, ਪਰ ਈਸਾਈਅਤ ਇਸ ਗੱਲੋਂ ਮੁਨਕਿਰ ਹੈ, ਜਿਸ ਵਾਸਤੇ ਕਿਤਾਬਿ ਮੁਕੱਦਸ ਦੇ ਪੁਰਾਣੇ ਅਹਿਦਨਾਮੇ ਵਿਚ ਇਕ ਥਾਵੇਂ ਲਿਖਿਆ ਹੈ—

"ਤੂੰ ਖ਼ੁਦਾਵੰਦ ਆਪਣੇ ਖ਼ੁਦਾ ਦਾ ਨਾਮ ਬੇਫਾਇਦਾ ਲੈਂਦਾ ਹੈ, ਬੇ-ਗੁਨਾਹ ਨਾ ਠਹਿਰਾਵੇਗਾ।"
(ਦੇਖੋ, ਕਿਤਾਬਿ ਮੁਕੱਦਸ, ਉਰਦੂ, ਸਫ਼ਾ ੧੭੧)

ਪਰ ਈਸਾਈਅਤ ਦੇ ਮੁਕਾਬਲੇ ਤੇ ਸਿੱਖ ਧਰਮ ਵਿਚ ਨਾਮ-ਸਿਮਰਨ ਦੀ ਮਹਿਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹਾਵਾਕਾਂ ਰਾਹੀਂ ਇਸ ਤਰਾਂ ਸਪੱਸ਼ਟ ਝਲਕਦੀ ਹੈ—

(੧) ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨ ਟਰੈ ॥
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥
ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥...
ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥
ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥
[ਗਉੜੀ ਸੁਖਮਨੀ ਮਹਲਾ ੫]

(੨) ਸਗਲ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ (ਗਉੜੀ ਸੁਖਮਨੀ ਮਹਲਾ ੫)

(੩) ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥
ਨਾਨਕ ਗੁਰਮੁਖਿ ਸਾਚਿ ਸਮਾਵੈ ॥ ੨੭ ॥ (ਰਾਮਕਲੀ ਮਹਲਾ ੧, ਸਿਧ ਗੋਸਟਿ)

(੪) ਜੋ ਨ ਭਜੰਤੇ ਨਾਰਾਇਣਾ ॥
ਤਿਨ ਕਾ ਮੈ ਨ ਕਰਉ ਦਰਸਨਾ ॥੧॥ਰਹਾਉ॥ (ਭੈਰਉ ਨਾਮ ਦੇਵ ਜੀ)

(੫) ਗੁਨ ਗੋਪਾਲ ਗਾਉ ਨੀਤ ॥ ਰਾਮ ਨਾਮ ਧਾਰਿ ਚੀਤ ॥੧॥ਰਹਾਉ ।
ਛੋਡਿ ਮਾਨੁ ਤਜਿ ਗੁਮਾਨੁ, ਮਿਲਿ ਸਾਧੂਆ ਕੈ ਸੰਗਿ ॥
ਹਰਿ ਸਿਮਰਿ ਏਕ ਰੰਗ, ਮਿਟਿ ਜਾਂਹਿ ਦੋਖ ਮੀਤ ॥੧॥ (ਮਲਾਰ ਮਹਲਾ ੫)

**ਬੁਨਿਆਦੀ ਸਾਹਿੱਤ-ਧਰਮ ਗ੍ਰੰਥ :**

ਈਸਾਈ ਮਜ਼ਹਬ ਦਾ ਬੁਨਿਆਦੀ ਧਰਮ ਗ੍ਰੰਥ ਹੈ ਕਿਤਾਬਿ ਮੁਕੱਦਸ ਅਥਵਾ ਬਾਈਬਲ, ਜਿਸ ਦੇ ਦੋ ਭਾਗ ਹਨ—(੧) ਪੁਰਾਣਾ ਅਹਿਦਨਾਮਾ ਤੇ (੨) ਨਵਾਂ ਅਹਿਦਨਾਮਾ । ਪੁਰਾਣੇ ਅਹਿਦਨਾਮੇ ਵਿਚ ਈਸਾਈਅਤ ਦੇ ਮੂਲ ਸੋਮੇ ਯਹੂਦੀ ਤੇ ਮੂਸਾਈ ਸੰਪ੍ਰਦਾਵਾਂ ਦਾ, ਉਨ੍ਹਾਂ ਦੇ ਮੋਢੀ ਪੈਗੰਬਰਾਂ ਤੇ ਉਨ੍ਹਾਂ ਦੇ ਅਕੀਦਿਆਂ ਸਮੇਤ ਇਤਿਹਾਸਿਕ ਵਿਵਰਣ ਹੈ ਤੇ ਨਵੇਂ ਅਹਿਦਨਾਮੇ ਵਿਚ ਨਿਰੋਲ ਹਜ਼ਰਤ ਯਸੂ ਮਸੀਹ ਤੇ ਉਸ ਦੇ ਪ੍ਰਚਾਰਕਾਂ ਦਾ ਨਸੀਹਤਾਂ ਭਰਿਆ ਹਾਲ। ਪੁਰਾਣੇ ਅਹਿਦਨਾਮੇ ਦਾ ਮੂਲ ਯਹੂਦੀਆਂ ਤੇ ਮੂਸਾਈਆਂ ਦੇ ਉਹੋ ਧਾਰਮਿਕ ਕਾਨੂਨ ਹਨ ਜੋ ਉਨ੍ਹਾਂ ਨੂੰ ਇਕ ਨਿਸਚਿਤ ਸੀਮਾਂ ਤੋਂ ਬਾਹਰ ਨਹੀਂ ਲੈ ਜਾ ਸਕੇ, ਪਰ ਨਵੇਂ ਅਹਿਦਨਾਮੇ ਵਿਚ ਵਧੇਰੇ ਖੁਲ੍ਹ ਦਿਲੀ ਦਾ ਜਜ਼ਬਾ ਹੋਣ ਕਰ ਕੇ ਨਿਹੋਲ ਸਨੇਹ ਭਾਵ ਤੇ ਆਮ ਜਨਤਾ ਪ੍ਰਤੀ ਨਿਰਪੱਖ ਹਮਦਰਦੀ ਦੀ ਪ੍ਰਧਾਨਤਾ ਹੈ । ਇਹੋ ਕਾਰਣ ਹੈ ਜਿਸ ਕਰਕੇ ਈਸਾਈ ਮਜ਼ਹਬ ਨੇ ਪੁਰਾਣੇ ਅਹਿਦਨਾਮੇ ਦੀ ਪੁਰਾਤਨਤਾ ਵਿਚੋਂ ਵਿਗਸ ਕੇ ਇਕ ਧਰਮ ਬਣਨ ਦੀ ਜੁਰਅਤ ਦਿਖਾਈ ਹੈ ।

ਕਿਤਾਬਿ ਮੁਕੱਦਸ (ਬਾਈਬਲ) ਤੋਂ ਕਾਫ਼ੀ ਹੱਦ ਵੱਧ ਦਰਜਾ ਰੱਖਣ ਵਾਲਾ ਹੈ ਸਿੱਖ ਧਰਮ ਦਾ ਬੁਨਿਆਦੀ ਧਰਮ-ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਵਿਚ ਕਿਤੇ ਵੀ ਕੋਈ ਪੁਰਾਣਿਕ ਜਾਂ ਨਬੀਆਂ ਤੇ ਰਸੂਲਾਂ ਦੇ ਕਿਸੇ ਨਹੀਂ, ਸਗੋਂ ਨਿਰੋਲ ਅਧਿਆਤਮਿਕ ਅਥਵਾ ਅਕਾਲੀ ਬਾਣੀ ਦਰਜ ਹੈ । ਬਾਣੀ ਵੀ ਉਹ ਜੋ ਜਨ-ਜੀਵਨ ਨਾਲ ਆਤਮਿਕ ਸੰਬੰਧ ਰਖਦੀ ਤੇ ਉਸ ਨੂੰ ਅਗਿਆਨ-ਅੰਧਕਾਰ ਵਿਚੋਂ ਕੱਢ ਕੇ ਸਹੀ ਰੂਪ ਵਿਚ ਰੱਬ ਦਾ ਰਾਹ ਦਸਦੀ ਹੋਈ ਉਚਿਆਉਂਦੀ ਹੈ । ਇਸੇ ਲਈ ਪ੍ਰਥਮ ਗੁਰੂ ਸਾਹਿਬ ਦਾ ਕਥਨ ਹੈ--

ਗੁਰਬਾਣੀ ਇਸ ਜਗ ਮਹਿ ਚਾਨਣ ਅਗਿਆਨ ਅੰਧੇਰ ਗਵਾਇਆ ॥ (ਸ੍ਰੀ ਰਾਗ ਮਹਲਾ ੧)

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦਾ ਗੁਰੂ ਰਪ ਉਹ ਮਾਨ ਜੋਗ ਧਰਮ-ਗਰੰਥ ਹੈ, ਜਿਸ ਵਿਚ ੩੦ ਰਾਗਾਂ ਤੇ ਕੁਲ ਸ਼ਬਦ-ਸਲੋਕਾਂ ਦੀ ਗਿਣਤੀ ਮੁੰਦਾਵਣੀ ਤਕ ੫੮੬੭ ਹੈ ਤੇ ਸ੍ਰੀ ਗੁਰੂ ਨਾਨਕ ਤੋਂ ਗੁਰੂ ਅਰਜਨ ਤਕ ਪੰਜ ਪਾਤਸ਼ਾਹੀਆਂ ਦੀ ਬਾਣੀ ਦੇ ਨਾਲ ਹੀ ਨੌਵੇਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਵੀ ਸ਼ਾਮਲ ਹੈ । ਗੁਰੂ ਸਾਹਿਬਾਂ ਤੋਂ ਅਲਾਵਾ ੧੯ ਹਿੰਦੂ-ਮੁਸਲਿਮ ਸੰਤਾਂ-ਭਗਤਾਂ ਦੇ ਨਾਲ ਹੀ ਇਹ ਭੱਟਾਂ ਦੀ ਬਾਣੀ ਵੀ ਦਰਜ ਹੈ, ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ ਸਿਖ ਧਰਮ ਰੂਹਾਨੀਅਤ ਦੇ ਪੱਖੋਂ ਇਕ ਸਰਬ ਸਾਂਝਾ ਅੰਤਰ ਰਾਸ਼ਟਰੀ ਧਰਮ ਹੈ ਤੇ ਇਸ ਵਿਚ ਕਿਸੇ ਵੀ ਜਾਤੀ ਗੁੱਟ ਬੰਦੀ ਲਈ ਕੋਈ ਥਾਂ ਨਹੀਂ ਤੇ ਇਕੋ ਇਕ ਕੇਵਲ ਪਰਮੇਸ਼ਰ ਦਾ ਨਾਮ ਸਿਮਰਨ ਹੀ ਪ੍ਰਧਾਨ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਇਹ ਖੂਬੀਆਂ ਈਸਾਈਆਂ ਦੀ ਧਰਮ ਪੁਸਤਕ ਕਿਤਾਬਿ ਮੁਕੱਦਸ ਵਿਚ ਕਿਤੇ ਨਜ਼ਰ ਨਹੀਂ ਆਉਂਦੀਆਂ, ਕਿਉਂਕਿ ਉਸ ਵਿਚ ਕੇਵਲ ਸਾਧਾਰਣ ਪੱਧਰ ਦੇ ਸੰਸਾਰਿਕ ਕਿੱਸੇ ਕਹਾਣੀਆਂ ਜਾਂ ਰੋਚਕ ਢੰਗ ਦੇ ਉਪਦੇਸ਼ਾਂ ਨੇ ਹੀ ਵਧੀਕ ਥਾਂ ਮੱਲੀ ਹੋਈ ਹੈ ।

## ਨਵਾਂ ਇਤਿਹਾਸਕ ਮੋੜ ਤੇ ਈਸਾਈਅਤ :

ਹਜ਼ਰਤ ਈਸਾ ਦੇ ਫਾਂਸੀ ਦਿੱਤੇ ਜਾਣ ਤੋਂ ਬਾਦ, ਜੋ ਕਿ ਯਹੂਦੀਆਂ ਦੀ ਖ਼ਾਸ ਸਾਜ਼ਿਸ਼ ਦਾ ਨਤੀਜਾ ਸੀ, ਈਸਾਈਆਂ ਦਾ ਯਕੀਨ ਹੈ ਕਿ ਉਹ ਮਰਿਆ ਨਹੀਂ, ਸਗੋਂ ਰੱਬ ਦੀ ਨੇਤ ਨਾਲ ਕਿਸੇ ਤਰ੍ਹਾਂ ਮੌਤ ਦੇ ਮੂੰਹੋਂ ਬਚ ਨਿਕਲਿਆ ਤੇ ਆਪਣੀ ਮਾਂ ਮਰੀਅਮ ਦੇ ਸਹਿਯੋਗ ਨਾਲ ਅਰਬ-ਇਰਾਕ, ਈਰਾਨ ਤੇ ਅਫ਼ਗਾਨਿਸਤਾਨ ਦੇ ਰਸਤੇ ਹਿੰਦੁਸਤਾਨ ਦੇ ਖਿਤਾਇ ਕਸ਼ਮੀਰ ਵਿਚ ਜਾ ਪੁੱਜਾ ਸੀ, ਜਿਸ ਕਰ ਕੇ ਕਸ਼ਮੀਰ ਵਿਚ ਹਜ਼ਰਤ ਈਸਾ ਦਾ ਰੋਜ਼ਾ (ਮਕਬਰਾ) ਬਣਿਆ ਹੋਇਆ ਤੇ ਅੰਜੀਲ ਤੋਂ ਅਲਾਵਾ ਕਈ ਫ਼ਾਰਸੀ ਪੁਸਤਕਾਂ ਵਿਚ ਇਸ ਤਰ੍ਹਾਂ ਉਸ ਦੇ ਬਚ ਨਿਕਲਨ ਦਾ ਜ਼ਿਕਰ ਵੀ ਹੈ। ਇਹ ਕਥਨ ਠੀਕ ਹੈ ਜਾਂ ਗਲਤ ਸਾਨੂੰ ਏਥੇ ਇਸ ਬਹਿਸ ਵਿਚ ਪੈਣ ਦੀ ਲੋੜ ਨਹੀਂ ਹੈ। ਏਥੇ ਅਸੀਂ ਸਿਰਫ਼ ਇਹ ਦੇਖਣਾ ਹੈ ਕਿ ਹਜ਼ਰਤ ਈਸਾ ਦੀ ਇਸ ਸ਼ਹੀਦੀ ਘਟਨਾ ਤੋਂ ਬਾਦ ਯੂਰੋਸਲਮ, ਫਲਸਤੀਨ ਆਦਿ ਥਾਵੀਂ ਈਸਾਈ ਮਜ਼ਹਬ ਮਰਿਆ ਨਹੀਂ, ਸਗੋਂ ਉਸ ਦੇ ਕਰਤੱਬ ਸ਼ੀਲ ੧੨ ਚੇਲਿਆਂ ਅਥਵਾ ਪ੍ਰਮੁਖ ਪ੍ਰਚਾਰਕਾਂ ਨੇ ਹਜ਼ਰਤ ਈਸਾ ਦੀ ਇਸ ਸੁਧਾਰਵਾਦੀ ਲਹਿਰ ਨੂੰ ਜਤਨ ਕਰਕੇ ਹੋਰ ਭੀ ਹਰ ਪਾਸੇ ਫੈਲਾਇਆ। ਫੇਰ ਥੋੜਾ ਹੀ ਚਿਰ ਪਿਛੋਂ ਉਹਨਾਂ ਨੇ ਇਹ ਲਹਿਰ ਪਹਿਲਾਂ ਬੜੇ ਜੋਸ਼ ਖਰੋਸ਼ ਨਾਲ ਰੋਮ, ਇਟਲੀ, ਫ਼ਰਾਂਸ, ਇੰਗਲੈਂਡ, ਜਰਮਨ ਆਦਿ ਦੇਸਾਂ ਵਿਚ ਚਲਾਈ ਅਤੇ ਪਿੱਛੋਂ ਸਮੁੱਚੇ ਏਸ਼ੀਆ ਵਿਚ ਇਸ ਦੇ ਪ੍ਰਚਾਰ ਤੇ ਜ਼ੋਰ ਦਿੱਤਾ।

## ਭਾਰਤ ਨਾਲ ਈਸਾਈਅਤ ਦਾ ਸਬੰਧ :

ਇਸ ਤੋਂ ਬਾਦ ਹਜ਼ਰਤ ਈਸਾ ਦੇ ਹੀ ੧੨ ਪ੍ਰਚਾਰਕਾਂ ਵਿਚੋਂ ਇਕ ਪ੍ਰਚਾਰਕ, ਜਿਸ ਦਾ ਨਾਂ ਸੇਂਟ ਥਾਮਸ ਸੀ, ਸੰਨ ੫੨ ਈ: ਵਿਚ ਹਿੰਦੁਸਤਾਨ ਆਇਆ ਤੇ ਉਸ ਨੇ ਮਾਲਾਬਾਰੂ, ਕੇਰਲ, ਤਾਮਿਲ ਨਾਡ, ਮਦਰਾਸ ਆਦਿ ਇਲਾਕਿਆ ਵਿਚ ਪਹੁੰਚ ਕੇ ਆਪਣੇ ਧਾਰਮਿਕ ਪ੍ਰਚਾਰ ਤੇ ਜ਼ੋਰ ਦਿੱਤਾ। ਨਤੀਜੇ ਵਜੋਂ ਉਸ ਨੂੰ ਇਸ ਕੰਮ ਵਿਚ ਬੜੀ ਕਾਮਯਾਬੀ ਹੋਈ ਤੇ ਥਾਂ ਪਰ ਥਾਂ ਈਸਾਈਅਤ ਦਾ ਪ੍ਰਚਾਰ ਹੋਣ ਤੇ ਉਸ ਨੇ ੭ ਗਿਰਜੇ ਬਣਵਾਏ, ਜੋ ਹੁਣ ਤਕ ਕਿਸੇ ਨਾ ਕਿਸੇ ਹਾਲਤ ਵਿਚ ਮੌਜੂਦ ਹਨ ਤੇ ਸੇਂਟ ਥਾਮਸ ਦਾ ਮਕਬਰਾ ਵੀ ਸਬੂਤ ਵਜੋਂ ਮਦਰਾਸ ਵਿਚ ਮੌਜੂਦ ਹੈ।

ਸੇਂਟ ਥਾਮਸ ਤੋਂ ਪਿੱਛੋਂ ਪੁਰਤਗੇਜ਼ਾਂ ਦੇ ਸਮੇਂ ਸੇਂਟ ਫਰਾਂਸਿਸ ਜ਼ਾਵੀਅਰ, ਮੁਗਲ ਸਮ੍ਰਾਟ ਅਕਬਰ ਦੇ ਸਮੇ ਕੁਝ ਹੋਰ ਈਸਾਈ ਮਿਸ਼ਨਰੀ ਤੇ ਮਦਰਾਸ, ਕਲਕੱਤਾ ਆਦਿ ਥੀਂ ਹੋਕੇ ਈਸਟ ਇੰਡੀਆ ਕੰਪਨੀ ਦੇ ਸ਼ਾਹ ਆਲਮ ਸਾਨੀ ਦੇ ਸਮੇਂ ਦਿਲੀ ਉਤੇ ਕਬਜ਼ਾ ਹੋਣ ਤਕ ਭਾਰਤ ਵਿਚ ਈਸਾਈਅਤ ਦੇ ਪ੍ਰਚਾਰ ਦਾ ਇਤਨਾ ਹੜ੍ਹ ਆ ਗਿਆ, ਜਿਸ ਦਾ ਪ੍ਰਭਾਵ ੧੮ਵੀਂ ਤੇ ੧੯ਵੀਂ ਸਦੀ ਵਿਚ ਧੀਰੇ ਧੀਰੇ ਪੰਜਾਬ ਉਤੇ ਪੈਣਾ ਸ਼ੁਰੂ ਹੋ ਗਿਆ।

## ਈਸਾਈਆਂ ਦਾ ਪੰਜਾਬ ਵਿਚ ਦਖਲ ਤੇ ਸਿੱਖਾਂ ਨਾਲ ਟੱਕਰ :

ਸਿੱਖਾਂ ਦੀਆਂ ਬਾਰਾਂ ਮਿਸਲਾਂ ਤੋਂ ਬਾਦ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸੰਨ ੧੭੯੯ ਈ: ਵਿਚ ਲਾਹੌਰ ਉਤੇ ਕਬਜ਼ਾ ਕਰ ਕੇ ਜਦ ਪੰਜਾਬ ਦੇ ਰਾਜਭਾਗ ਦੀ ਵਾਗ ਡੋਰ ਸੰਭਾਲੀ ਤਾਂ ਈਸਟ ਇੰਡੀਆ ਕੰਪਨੀ ਦੇ ਅੰਗਰੇਜ਼ ਕਰਮ ਚਾਰੀਆਂ ਨੇ ਅਜਿਹੀ ਕੁਟਿਲ ਨੀਤੀ ਦਾ ਜਾਲ ਫੈਲਾਇਆ, ਜਿਸ ਕਾਰਣ ਪਹਿਲਾਂ ਸਿੱਖ ਰਾਜ ਦਾ ਸੰਨ ੧੮੦੯ ਈ: ਦਾ ਸਤਲੁਜ ਦਾ ਅਹਿਦਨਾਮਾ ਕਰਕੇ ਲੁਧਿਆਣੇ ਛਾਉਣੀ ਆ ਪਾਈ ਤੇ ਫੇਰ ਫ਼ੀਰੋਜ਼ਪੁਰ ਦੇ ਪਾਸਿਓਂ ਅੱਗੇ ਵਧਣਾ ਸ਼ੁਰੂ ਕੀਤਾ। ਨਤੀਜਾ ਇਸ ਅਗਾਂਹ ਵਧੂ ਨੀਤੀ ਦਾ ਇਹ ਹੋਇਆ ਕਿ ਸੰਨ ੧੮੩੧ ਤੋਂ ਹੀ ਸ਼ੇਰਿ ਪੰਜਾਬ ਦੀ ਹਕੂਮਤ ਨੂੰ ਕਈ ਪਾਸਿਆਂ ਤੋਂ ਢਾਹ ਲੱਗਣੀ ਸ਼ੁਰੂ ਹੋ ਗਈ। ਇਸ ਭੰਨ-ਘੜ ਦੇ ਕਾਰਣ ਹੀ ਸੰਨ ੧੮੩੭ ਈ: ਵਿਚ ਸ: ਹਰੀ ਸਿੰਘ ਨਲਵਾ ਦੇ ਜਮਰੌਦ ਦੇ ਜੁੱਧ ਵਿਚ ਸ਼ਹੀਦ ਹੋਣ ਤੇ ਜੰਮੂ ਦੇ ਡੋਗਰਿਆਂ ਦਾ ਪਲੜਾ ਬਹੁਤਾ ਭਾਰੀ ਹੋ ਗਿਆ ਤੇ ਉਨ੍ਹਾਂ ਨੇ ਸੰਨ ੧੮੩੯ ਈ: ਵਿਚ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਗੁਜ਼ਰਨ ਤੇ ਸਿੱਖ ਰਾਜ ਨੂੰ ਪਹਿਲਾਂ ਸੰਨ ੧੮੪੫-੪੬ ਤਕ ਤੇ ਫੇਰ ਸੰਨ ੧੮੪੭ ਤੋਂ ੧੮੪੯ ਈ: ਤਕ ਅਜਿਹਾ ਲਤਾੜਿਆ ਕਿ ਸਿੱਖ ਮਹਾਨ ਜੋਧੇ ਹੋਣ ਦੇ ਬਾਵਜੂਦ ਘਰ ਦੀ ਫੁੱਟ ਕਾਰਣ, ਬੁਰੀ ਤਰਾਂ ਹਾਰੇ ਤੇ ਅੰਗਰੇਜ਼ ਜਿੱਤ ਗਏ ਅਤੇ ਇਸੇ ਜਿੱਤ ਦੇ ਨਤੀਜੇ ਵਜੋਂ ਪੰਜਾਬ ਇਕ ਸੌ ਸਾਲ ਵਾਸਤੇ ਵਿਦੇਸ਼ੀ ਈਸਾਈਆਂ ਦੀ ਝੋਲੀ ਵਿਚ ਜਾ ਪਿਆ।

### ਸਿੱਖਾਂ ਉਤੇ ਈਸਾਈਆਂ ਦੇ ਵਾਰ :

ਸੰਨ ੧੮੪੯ ਵਿਚ ਪੰਜਾਬ ਉਤੇ ਕਬਜ਼ਾ ਕਰਨ ਸਾਰ ਲੁਧਿਆਣੇ ਦੇ ਈਸਾਈ ਮਿਸ਼ਨਰੀ, ਜੋ ਪਹਿਲਾਂ ਸਿੱਖਾਂ ਨਾਲ ਗੱਲ ਕਰਨੋਂ ਵੀ ਡਰਦੇ ਸਨ, ਸਮੁੱਚੇ ਪੰਜਾਬ ਨੂੰ ਈਸਾਈ ਬਣਾਉਣ ਉਤੇ ਤੁਲ ਗਏ ਤੇ ਉਨ੍ਹਾਂ ਨੇ ਅੰਮ੍ਰਿਤਸਰ, ਲਾਹੌਰ, ਪਿਸ਼ਾਵਰ ਆਦਿ ਥਾਵੀਂ ਛੇ ਵੱਡੇ ਤੇ ੧੨ ਛੋਟੇ ਪ੍ਰਚਾਰ-ਕੇਂਦਰ ਕਾਇਮ ਕਰ ਦਿਤੇ ਤੇ ਸਿੱਖਾਂ ਵਿਚੋਂ ਅੰਤਿਮ ਸਿੱਖ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ, ਸਰਦਾਰ ਹਰਿਨਾਮ ਸਿੰਘ ਆਹਲੂ ਵਾਲੀਆ, ਖੜਕ ਸਿੰਘ, ਸਾਧੂ ਸੁੰਦਰ ਸਿੰਘ ਆਦਿ ਕਿਤਨੇ ਹੀ ਲੋਕਾਂ ਨੂੰ ਆਪਣੇ ਰਾਜ ਭਾਗ ਦੀ ਚਮਕ ਦਮਕ ਦਿਖਾਕੇ ਈਸਾਈ ਬਣਾ ਲਿਆ। ਸੰਨ ੧੮੭੩ ਤੋਂ ੧੮੭੯ ਤਕ ਸਿੰਘ ਸਭਾ ਅਮ੍ਰਿਤਸਰ ਤੇ ਲਾਹੌਰ ਦਾ ਪ੍ਰਚਾਰ ਹੋਣ ਤੇ ਫੇਰ ਸਿੰਘ ਸਭਾ ਲਹਿਰ ਚੱਲਣ ਤੇ ਹੀ ਈਸਾਈਅਤ ਦੀ ਇਹ ਅੰਨ੍ਹੇਰੀ ਸ਼ੁਕਰ ਕਰਕੇ ਸਿੱਖਾਂ ਦੇ ਸਿਰੋਂ ਬੜੀ ਮੁਸ਼ਕਿਲ ਨਾਲ ਟਲੀ। ਜੇ ਉਸ ਸਮੇਂ ਸਬੱਬ ਨਾਲ ਸਿੱਖਾਂ ਨੂੰ ਸਿੰਘ ਸਭਾ ਲਹਿਰ ਦੇ ਜ਼ਰੀਏ ਆਪਾ ਸੰਭਾਲਣ ਦੀ ਸੁਰਤ ਨਾ ਆਉਂਦੀ ਤਾਂ ਸਿਖਾਂ ਦਾ ਭਵਿੱਖ ਏਨਾ ਚੰਗਾ ਨਹੀਂ ਸੀ ਹੋਣਾ ਜਿਤਨਾ ਕਿ ਅੱਜ ਨਜ਼ਰ ਆ ਰਿਹਾ ਹੈ।

### ਸਿੱਖ ਧਰਮ ਤੇ ਈਸਾਈਅਤ ਦਾ ਭਵਿੱਖ :

ਸੰਨ ੧੮੮੦ ਤੋਂ ਹੁਣ ਤਕ ਸਿੰਘ ਸਭਾ ਲਹਿਰ ਦੇ ਜ਼ਰੀਏ ਸਿੱਖ ਧਰਮ ਦਾ ਲਗਾਤਾਰ ਪ੍ਰਚਾਰ ਹੋਣ ਤੇ ਸਿੱਖਾਂ ਨੂੰ ਏਨੀ ਸੂਝ ਆ ਗਈ ਹੈ ਕਿ ਉਹ ਆਪਣੇ ਪਿਛੋਕੜ ਨੂੰ ਚੰਗੀ ਤਰਾਂ ਸਮਝਣ ਦੇ ਨਾਲ ਹੀ ਕੁਝ ਅੱਗੇ ਦਾ ਵੀ ਫਿਕਰ ਕਰਨ ਲੱਗ ਪਏ ਹਨ ਜਿਸ ਕਰ ਕੇ ਆਸ ਬੜਦੀ ਹੈ ਕਿ ਜੇ ਸਿੱਖ ਆਪਣੇ ਪੂਰਬਲੇ ਗੌਰਵ ਦਾ ਸਿਮਰਨ ਕਰਦੇ ਹੋਏ ਨਾਮ-ਬਾਣੀ ਦਾ ਆਸਰਾ ਲੈ ਕੇ ਚਲਦੇ ਰਹੇ ਤਾਂ ਇਨ੍ਹਾਂ ਦਾ ਭਵਿੱਖ ਉਜਲਾ ਹੋਣ ਵਿਚ ਬਹੁਤੀ ਦੇਰ ਨਹੀਂ ਲਗੇਗੀ।

ਤੇ ਸਿੱਖਾਂ ਦੇ ਮੁਕਾਬਲੇ ਤੇ ਈਸਾਈ ਮਜ਼ਹਬ, ਜੋ ਕਿ ਗੁਰਮਤ ਦੇ ਮੁਕਾਬਲੇ ਤੇ ਸਿਰਫ ਅੰਗਰੇਜ਼ੀ ਰਾਜ ਭਾਗ ਦੇ ਸਹਾਰੇ ਹੀ ਚਲਦਾ ਹੋਇਆ ਆਪਣੇ ਖਿਆਲੀ ਕੋਟ ਹੀ ਉਸਾਰਦਾ ਰਿਹਾ ਹੈ, ਭਵਿੱਖ ਵਿਚ ਆਪਣੀ ਉਨਤੀ ਦੀ ਕੋਈ ਰੂਪ ਰੇਖਾ ਵੀ ਉਲੀਕ ਸਕੇਗਾ ਜਾਂ ਨਹੀਂ, ਅਥਵਾ ਫੇਰ ਨਿਰਾਸਤਾ ਹੋਣ ਤੇ ਅਣਮਤਾਂ ਵਲ ਹੀ ਜਾਵੇਗਾ, ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।

## ਸਹਾਇਕ ਪੁਸਤਕਾਂ

### ਗੁਰਮੁਖੀ. ਪੰਜਾਬੀ :

ਕੁਰਾਨ (ਅਨੁਵਾਦਕ—ਸਾਧੂ ਗੁਰਦਿੱਤ ਸਿੰਘ, ਨਿਰਮਲੇ), ਪ੍ਰਕਾਸ਼ਕ—ਭਗਤ ਬੁੱਢਾ ਮਲ ਵੈਦ, ਵਜ਼ੀਰਾਬਾਦ (ਪੱਛਮੀ ਪੰਜਾਬ), ਸੰਨ ੧੯੧੧ ਈ:।

ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ (ਭਾਈ ਕਾਨ੍ਹ ਸਿੰਘ, ਨਾਭਾ), ਪ੍ਰਕਾਸ਼ਕ—ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੬੦ ਈ:।

ਗੁਰਮਤ ਸੁਧਾਕਰ (ਭਾਈ ਕਾਨ੍ਹ ਸਿੰਘ, ਨਾਭਾ), ਗੁਰਮਤ ਪ੍ਰੈਸ, ਅੰਮ੍ਰਿਤਸਰ, ੧੯੨੨।

ਗੁਰਮਤ ਪ੍ਰਭਾਕਰ (ਭਾਈ ਕਾਨ੍ਹ ਸਿੰਘ, ਨਾਭਾ), ਗੁਰਮਤ ਪ੍ਰੈਸ, ਅੰਮ੍ਰਿਤਸਰ, ੧੯੨੨।

ਗੁਰਮਤ ਮਾਰਤੰਡ (ਭਾਈ ਕਾਨ੍ਹ ਸਿੰਘ, ਨਾਭਾ), ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ ੧੯੬੫।

ਧਰਮ ਦਰਪਣ (ਗਿਆਨੀ ਦਿੱਤ ਸਿੰਘ), ਡਾਕਟਰ ਬਲਦੇਵ ਸਿੰਘ, ਲਾਹੌਰ।

ਪੰਜਾਬ ਦੀਆਂ ਲਹਿਰਾਂ (ਸ਼ਮਸ਼ੇਰ ਸਿੰਘ, ਅਸ਼ੋਕ), ਪਟਿਆਲਾ, ੧੯੫੪,੭੪।

ਭਾਰਤ ਮਤ ਦਰਪਣ (ਮਹੰਤ ਗਣੇਸ਼ਾ ਸਿੰਘ), ਗੁਰਮਤ ਪ੍ਰੈਸ, ਅੰਮ੍ਰਿਤਸਰ, ੧੯੨੬।